# ਸਾਰਦ ਅਤੇ ਉਸਦੀ ਨੀਲਕੰਠੀ

- ਹਰਪਾਲ ਸਿੰਘ ਪੰਨੂ

ਲਗਭਗ ਢਾਈ ਹਜ਼ਾਰ ਸਾਲ ਪਹਿਲਾਂ ਦੀ ਇਸ ਕਹਾਣੀ ਦਾ ਨਾਇਕ ਸਾਰਦ, ਸਤਲੁਜ ਤੋਂ ਲੈ ਕੇ ਰਾਵੀ ਦਰਿਆ ਵਿਚਕਾਰ ਭੁਖੰਡ ਦੇ ਕਿਸੇ ਪਿੰਡ ਵਿਚ ਪੈਦਾ ਹੋਇਆ। ਮੈਨੂੰ ਉਸ ਦੇ ਮਾਤਾ ਪਿਤਾ ਦਾ ਅਤੇ ਪਿੰਡ ਦਾ, ਤੇ ਉਥੇ ਰਾਜ ਕਰਦੇ ਰਾਜੇ ਦਾ ਨਾਮ ਪਤਾ ਹੈ ਪਰ ਲਿਖਾਂਗਾ ਨਹੀਂ, ਕਿਉਂਕਿ ਫਜ਼ੂਲ ਗੱਲਾਂ ਵਿਚ ਵਿਵਾਦ ਪੈਦਾ ਕਰਕੇ ਗੁਣੀਜਨ ਰਸ ਖਰਾਬ ਕਰ ਦਿੰਦੇ ਹਨ। ਕੇਵਲ ਸਾਰਦ ਦੀ ਕਥਾ ਸੁਣਾਵਾਂਗਾ ਕਿਉਂਕਿ ਉਸ ਦੀ ਕਥਾ ਚਲਦੀ ਰਹੀ ਹੈ। ਨੀਲਕੰਠੀ ਇਕ ਵਛੇਰੀ ਦਾ ਨਾਮ ਸੀ ਜਿਸ ਨਾਲ ਨਿੱਕਾ ਹੁੰਦਾ ਸਾਰਦ ਖੇਡਦਾ ਹੁੰਦਾ ਸੀ। ਪਿੱਛੋਂ ਜਾ ਕੇ ਵਿਦਵਾਨਾ ਨੇ ਗੜਬੜ ਕਰ ਦਿੱਤੀ ਤੇ ਕੋਸ਼ਾਂ ਵਿਚ ਲਿਖਿਆ ਗਿਆ ਕਿ ਨੀਲਕੰਠੀ ਆਕਾਸ਼ ਨੂੰ ਕਿਹਾ ਗਿਆ, ਕਿ ਨੀਲਕੰਠੀ ਇਸ ਲਈ ਪੂਜਨੀਕ ਸੀ ਕਿਉਂਕਿ ਸਾਰਦ ਨਾਮ ਦੇ ਦੇਵਤੇ ਦਾ ਇਹ ਵਾਹਨ ਸੀ, ਕਿ ਨੀਲਕੰਠੀ, ਮਨੁੱਖ ਦੇ ਉਸ ਸੁਫਨੇ ਦਾ ਨਾਮ ਸੀ ਜਿਹੜਾ ਪੂਰਾ ਨਾ ਹੋਇਆ, ਨਾ ਹੋਵੇਗਾ। ਕੋਸ਼ਕਾਰੀ ਦੇ ਇਹ ਸਾਰੇ ਅਰਥ ਵਿਅਰਥ ਹਨ। ਸੱਚ ਇਹ ਹੈ ਕਿ ਨੀਲਕੰਠੀ ਇਕ ਅਲਕ ਵਛੇਰੀ ਸੀ ਜਿਹੜੀ ਸਾਰਦ ਦੇ ਨਾਨਾ ਨੇ ਆਪਣੇ ਦੋਹਤੇ ਨੂੰ ਸੁਗਾਤ ਵਜੋਂ ਦਿੱਤੀ। ਨਾਨਾ ਆਪਣੀ ਬੇਟੀ ਦੇ ਪਰਿਵਾਰ ਨੂੰ ਮਿਲਣ ਆਇਆ ਤਾਂ ਵਛੇਰੀ ਦੇ ਅਤੇ ਸਾਰਦ ਦੇ ਸਿਰ ਤੇ ਹੱਥ ਰੱਖ ਕੇ ਅਸੀਸਾਂ ਦਿੰਦਿਆਂ ਕਿਹਾ, ''ਤੁਸੀਂ ਹਮੇਸ਼ ਸੁਖੀ ਵਸੋਂ ਬੱਚਿਓ, ਤੰਦਰੁਸਤ ਰਹੋ। ਦਰਿਆਵਾਂ ਦਾ ਵੇਗ ਅਤੇ ਹਵਾਵਾਂ ਦੀ ਚੜ੍ਹਤ ਤੁਹਾਡੇ ਅੰਗ ਸੰਗ ਰਹਿਣ।'' ''ਇਹ ਕਹਿਕੇ ਨਾਨਾ ਨੇ ਪੁੱਛਿਆ, ''ਇਸਦਾ ਨਾਮ ਕੀ ਰੱਖੇਂਗਾ ਸਾਰਦ ਪੁੱਤਰ?'' ਸਾਰਦ ਨੇ ਕਿਹਾ - ''ਰੱਖ ਦਿੱਤਾ ਹੈ ਨਾਮ। ਦੇਖੋ ਨਾਨਾ ਇਸਦਾ ਸਾਰਾ ਸਰੀਰ ਧੁੱਪ ਵਰਗਾ ਸਫੈਦ ਹੈ ਪਰ ਗਰਦਣ ਥੋੜੀ ਥੋੜੀ ਨੀਲੀ ਹੈ। ਲੱਤਾਂ ਦੇ ਹੇਠਲੇ ਸਿਰੇ ਨੀਲੇ ਹਨ। ਇਸ ਨੂੰ ਨੀਲਕੰਠੀ ਕਹਾਂਗੇ। ਇਹ ਤਾਂ ਆਪਣਾ ਨਾਮ ਆਪ ਰਖਵਾ ਕੇ ਜੰਮੀ ਹੈ। ਦੱਸੋ ਇਸ ਤੋਂ ਬਿਨਾਂ ਇਸਦਾ ਨਾਮ ਹੋਰ ਕੀ ਹੋ ਸਕਦਾ ਹੈ?'' ਇਹ ਕਹਿੰਦਿਆਂ ਸਾਰਦ ਨੇ ਨੀਲਕੰਠੀ ਦੀ ਗਰਦਣ ਦੁਆਲੇ ਬਾਹਵਾਂ ਵਲ ਦਿੱਤੀਆਂ ਤਾਂ ਉਸਨੇ ਗਰਦਣ ਉਚੀ ਕਰ ਲਈ ਤੇ ਗੁੱਸੇ ਨਾਲ ਅਗਲਾ ਸੱਜਾ ਪੌੜ ਪਟਕਣ ਲੱਗੀ। ਨਾਨਾ ਹੱਸ ਕੇ ਕਹਿਣ ਲੱਗਾ - ਅਜੇ ਤੈਨੂੰ ਇਹ ਜਾਣਦੀ ਨਹੀਂ ਸਾਰਦ।

ਕੱਚੇ ਘਰ ਵਿਚ ਵਸਦਾ ਸਾਰਦ ਦਾ ਪਿਤਾ ਕਿਸਾਨ ਸੀ। ਉਸ ਕੋਲ ਬਹੁਤ ਜਮੀਨ ਸੀ ਕਿ ਥੋਹੜੀ ਇਸ ਦਾ ਕੋਈ ਪਤਾ ਨਹੀਂ। ਇਹ ਸਭ ਗੱਲਾਂ, ਜਿਹੜੀਆਂ ਦਾ ਪਤਾ ਨਹੀਂ ਹੈ, ਪਤਾ ਕਰਨਯੋਗ ਨਹੀਂ ਹਨ। ਇਨ੍ਹਾਂ ਸਾਰੇ ਬਿਰਤਾਂਤਾਂ ਬਗੈਰ ਕੰਮ ਚੱਲ ਜਾਵੇਗਾ ਕਿਉਂਕਿ ਸਾਨੂੰ ਸਾਡੇ ਨਾਇਕ

ਸਾਰਦ ਦਾ ਪਤਾ ਹੈ। ਜਦੋਂ ਪੈਸੇ ਖਰਚ ਕੇ ਦੁਕਾਨ ਤੋਂ ਅਖਰੋਟ ਲਿਆਈਏ ਤਾਂ ਤੱਕੜੀ ਵਿਚ ਤੋਲਣ ਵੇਲੇ ਦੁਕਾਨਦਾਰ ਨੇ ਇਨ੍ਹਾਂ ਨੂੰ ਸਖਤ ਛਿੱਲੜ ਸਮੇਤ ਤੋਲਿਆ ਤੇ ਇਉਂ ਛਿਲਕੇ ਦੇ ਪੈਸੇ ਵੀ ਵਸੂਲ ਪਾਏ। ਪਰ ਇਸ ਦਾ ਭਾਵ ਇਹ ਥੋੜਾ ਹੈ ਕਿ ਛਿੱਲਕਾ ਵੀ ਖਾਣਾ ਪਵੇਗਾ ਕਿਉਂਕਿ ਇਸ ਉਤੇ ਪੈਸੇ ਖਰਚੇ ਗਏ ਸਨ। ਰਿਸ਼ੀਆਂ ਨੇ ਸਾਨੂੰ ਦੱਸਿਆ ਸੀ ਕਿ ਜਦੋਂ ਅਸੀਂ ਕਣਕ ਖਾਂਦੇ ਹਾਂ ਤਾਂ ਉਸ ਦੇ ਨਾਲ ਉਸਦੀ ਤੂੜੀ ਨਹੀਂ ਖਾਂਦੇ ਤੇ ਜਦੋਂ ਅਸੀਂ ਤੂੜੀ ਸੁਟਦੇ ਹਾਂ ਤਾਂ ਤੂੜੀ ਨਾਲ ਕਣਕ ਨਹੀਂ ਸੁਟਦੇ। ਇਹ ਮੁੰਡਾ ਸਾਰਦ ਆਪਣੇ ਬਾਕੀ ਦੇ ਹਾਣੀਆਂ ਨਾਲੋਂ ਥੋੜਾ ਕੁ ਵੱਖਰਾ ਸੀ।

ਮਾਪੇ ਸਵਖਤੇ ਉਠਦੇ। ਕੁਝ ਦੇਵਤਿਆਂ ਦੇ ਨਾਮ, ਜਿਹੜੇ ਉਹਨਾਂ ਨੇ ਪੁਰੋਹਤ ਤੋਂ ਸੁਣੇ ਸਨ, ਗੁਣਗੁਣਾਉਂਦੇ। ਪਿਤਾ ਪਸ਼ੂਆਂ ਵੱਲ ਗੇੜਾ ਮਾਰਦਾ। ਮਾਂ ਧਾਰਾਂ ਚੋਂਦੀ। ਸਾਰਦ ਵੀ ਕਈ ਵਾਰ ਨਾਲ ਹੀ ਜਾਗ ਪੈਂਦਾ ਪਰ ਉਦੋਂ ਤਕ ਮਸਤ ਲੇਟਿਆ ਰਹਿੰਦਾ ਜਦੋਂ ਤੱਕ ਮਾਂ ਨਿੱਘਾ ਦੁੱਧ ਦਾ ਕਟੋਰਾ ਪਿਲਾ ਕੇ ਨਾਂ ਕਹਿੰਦੀ, ''ਚਿੜੀਆਂ, ਮੋਰ, ਤਿੱਤਰ ਬਟੇਰ ਸਭ ਜਾਗ ਕੇ ਕੰਮੀ ਕਾਰੀਂ ਨਿਕਲ ਤੁਰੇ ਹਨ। ਤੂੰ ਵੀ ਉਠ ਸਾਰਦ ਪੁੱਤਰ। ਦੇਖ ਤਾਂ ਸਹੀ ਗਲਹਿਰੀ ਉਚੀ ਉਚੀ ਕਿਵੇਂ ਉਨ੍ਹਾਂ ਬੱਚਿਆਂ ਨੂੰ ਝਿੜਕਾਂ ਦੇਣ ਲੱਗੀ ਹੈ ਜਿਹੜੇ ਅਜੇ ਜਾਗੇ ਨਹੀਂ।''

ਪਹੁ ਫੁਟਾਲੇ ਤੋਂ ਪਹਿਲਾਂ ਪਿਤਾ ਬਲਦਾਂ ਗਲ ਹਲ ਪੰਜਾਲੀ ਪਾਕੇ ਖੇਤ ਚਲਾ ਜਾਂਦਾ ਤੇ ਸੂਰਜ ਚੜ੍ਹਨ ਨਾਲ ਸਾਰਦ ਗਲੀਆਂ ਵਿਚ ਖੇਡਣ ਨਿਕਲਦਾ। ਸਾਰੀਆਂ ਖੇਡਾਂ ਨਾਲੋਂ ਸੁਹਣੀ, ਦਰੱਖਤਾਂ ਉਤੇ ਚੜ੍ਹਨ ਉਤਰਨ ਦੀ ਖੇਡ ਹੁੰਦੀ ਪਰ ਨਿੱਕਾ ਸਾਰਦ ਆਪਣੀ ਵਛੇਰੀ ਨੂੰ ਚਾਰਨ ਵਾਸਤੇ ਵੀ ਜਾਂਦਾ। ਮਾਂ ਨੇ ਕਿਹਾ ''ਤੂੰ ਨਿਆਣਾ ਨਹੀਂ ਸਾਰਦ। ਹੁਣ ਖੇਤ ਰੋਟੀ ਲਿਜਾਣ ਜੋਗਾ ਹੋ ਗਿਆ ਹੈਂ। ਜਾਹ ਪਿਤਾ ਨੂੰ ਖਾਣਾ ਖੁਆ ਕੇ ਆ।'' ਕਾਵਾਂ ਗੁਟਾਰਾਂ ਅਤੇ ਬੱਚਿਆਂ ਦੀਆਂ ਚੀਕਾਂ ਦਾ ਰਾਮ ਰੌਲਾ ਕੰਮੀ ਲੱਗੇ ਬੰਦਿਆਂ ਨੂੰ ਥੱਕਣ ਨਾ ਦਿੰਦਾ। ਇਕ ਦਿਨ ਪਿਤਾ ਨੇ ਸਾਰਦ ਨੂੰ ਕਿਹਾ, ''ਤੂੰ ਨੌਂ ਸਾਲਾਂ ਦਾ ਹੋ ਗਿਆ ਹੈਂ ਸਾਰਦ। ਤੇਰੇ ਬਾਕੀ ਹਾਣੀ ਪਸ਼ੂ ਚਾਰਦੇ ਹਨ ਪੁੱਤਰ। ਤੇਰਾ ਚਾਚਾ, ਜਿਹੜਾ ਪਾਲੀ ਹੈ, ਹੁਣ ਹਾਲੀ ਹੋ ਜਾਵੇ ਤੇ ਉਸਦੀ ਥਾਂ ਤੂੰ ਪਾਲੀ ਹੋਵੇਂ ਤਾਂ ਆਪਣੀ ਫਸਲ ਹੋਰ ਵਧੀਆ ਹੋਵੇ, ਅੰਨ ਧਨ ਵਿਚ ਵਾਧਾ ਹੋਵੇ।'' ਸਾਰਦ ਦਾ ਦਿਲ ਤਾਂ ਕਰਦਾ ਸੀ ਕਿ ਫਟਾਕ ਨਾਂਹ ਕਰਕੇ ਖਹਿੜਾ ਛੁਡਾ ਲਵੇ ਪਰ ਉਸਨੇ ਨੀਵੀਂ ਪਾਕੇ ਇਸ ਲਈ ਹਾਂ ਕਰ ਦਿੱਤੀ ਕਿਉਂਕਿ ਉਸਦੀ ਨੀਲਕੰਠੀ ਵੀ ਇਨ੍ਹਾਂ ਬਾਕੀ ਪਸ਼ੂਆਂ ਵਿਚ ਚਰਿਆ ਕਰੇਗੀ।

ਜਿਹੜਾ ਪਾਲੀ ਸਾਰਦ ਦੇ ਪਸ਼ੂਆਂ ਵਿਚ ਪਸ਼ੂ ਰਲਾ ਕੇ ਚਾਰਦਾ ਉਸਦਾ ਨਾਮ ਸੀ ਪੁੱਬਾਣ। ਪੁੱਬਾਣ ਨੇ ਇਕ ਦਿਨ ਪੁੱਛਿਆ, ''ਤੂੰ ਕਦੀ ਦੇਵਤੇ ਦਾ ਨਾਮ ਲਿਆ ਕਰਦਾ ਹੈਂ ਸਾਰਦ?''

ਸਾਰਦ ਨੇ ਕਿਹਾ – ''ਦੇਵ ਦਾ ਨਾਮ? ਕਿਸ ਦੇਵ ਦਾ? ਕਿਸ ਗੱਲ ਲਈ? ਮਾਂ ਵੀ ਕਦੀ ਕਦੀ ਕਿਹਾ ਕਰਦੀ ਹੈ, ਦੇਵਤਿਆਂ ਦਾ ਨਾਮ ਲਵਾਂ। ਪਰ ਇਹ ਫਾਲਤੂ ਗੱਲਾਂ ਹਨ ਸਭ। ਜੇ ਦੇਵਤਾ ਕਿਧਰੇ ਹੈ ਵੀ ਪੁੱਬਾਣ, ਤਾਂ ਉਸਨੂੰ ਕਹੀਂ ਸਾਰਦ ਦਾ ਨਾਮ ਲਿਆ ਕਰੇਗਾ ਤਾਂ ਸੁਖ ਪਾਏਗਾ। ਮੈਂ ਉਸ ਨਾਲੋਂ ਕਿਵੇਂ ਘੱਟ ਹਾਂ? ਹੋ ਸਕਦਾ ਹੈ ਉਸ ਕੋਲ ਮੇਰੇ ਪਿਤਾ ਨਾਲੋਂ ਥੋੜੀ ਕੁ ਜਮੀਨ ਵਧ ਹੋਵੇ, ਸ਼ਾਇਦ ਦੁੱਗਣੀ ਹੋਵੇ, ਕੀ ਪਤਾ, ਪਰ ਮੈਨੂੰ ਇਸ ਗੱਲ ਦੀ ਕੀ ਪਰਵਾਹ ? ਜੇ ਉਸ ਕੋਲ ਸੌ ਮੱਝਾਂ ਗਾਂਵਾ ਵੀ ਹੋਣ, ਤਾਂ ਵੀ ਨਾਂ ਉਹ ਮੇਰੇ ਜਿੰਨਾ ਤੇਜ਼ ਦੌੜ ਸਕਦਾ ਹੈ, ਨਾ ਮੇਰੇ ਜਿੰਨਾ ਤਿੱਖਾ ਤੈਰ ਸਕਦਾ ਹੈ, ਨਾ ਦਰਖੱਤ ਤੇ ਚੜ੍ਹ ਸਕਦਾ ਹੈ। ਜੇ ਕੋਈ ਸਹਾਰਾ ਦੇ ਕੇ ਚੜ੍ਹਾ ਦੇਵੇ ਤਾਂ ਉਤਰ ਨਹੀਂ ਸਕਦਾ।'' ਇਸ ਗੱਲ ਤੇ ਸਾਰੇ ਸਾਥੀ ਹੱਸ ਪਏ ਤੇ ਪੁੱਬਾਣ ਨੇ ਕਿਹਾ, ''ਤੇਰੇ ਜਿੰਨੇ ਬੇਰ ਅਤੇ ਚਿੱਬੜ ਵੀ ਨਹੀਂ ਖਾ ਸਕਦਾ ਉਹ।'' ਸਾਰਦ ਨੇ ਕਿਹਾ – ''ਖਾ ਤਾਂ ਲੈਂਦਾ ਹੋਣਾ ਪਰ ਆਪ ਤੋੜ ਨਹੀਂ ਸਕਦਾ। ਲੋਕ ਉਸਨੂੰ ਖੁਆ ਪਿਆ ਜਾਣ ਤਾਂ ਖਾ ਲੈਂਦਾ ਹੈ ਨਹੀਂ ਤਾਂ ਬੈਠਾ ਹੈ। ਮੈਂ ਮਾਂ ਨਾਲ ਮੰਦਰ ਚਲਾ ਜਾਂਦਾ ਹਾਂ। ਮਾਂ ਖਾਣ ਚੀਜਾਂ ਉਸ ਅੱਗੇ ਰੱਖਕੇ ਮੱਥਾ ਟੇਕ ਕੇ ਆ ਜਾਂਦੀ ਹੈ ਤਾਂ ਮੈਂ ਪੁੱਛਦਾ ਹਾਂ – ਅੱਜ ਦੇਵਤਾ ਬਿਮਾਰ ਹੈ ਮਾਂ, ਜੋ ਖਾ ਨਹੀਂ ਰਿਹਾ ਕੁੱਝ? ਮਾਂ ਝਿੜਕ ਦਿੰਦੀ ਹੈ।''

ਫਿਰ ਸਾਰਦ ਨੂੰ ਪੁੱਬਾਣ ਆਖਦਾ ਦੌੜ ਸਾਰਦ। ਦੌੜ ਅਹੁ ਦੇਖ ਵਹਿੜਕੀ ਕਿੰਨੀ ਦੂਰ ਨਿਕਲ ਗਈ ਹੈ।'' ਸਾਰਦ ਮੋੜਾ ਲਾ ਕੇ ਆਉਂਦਾ ਤਾਂ ਆਖਦਾ, ''ਗਾਵਾਂ ਨਾਲੋਂ ਮੱਝਾਂ ਚਾਰਨੀਆਂ ਬੜੀਆਂ ਸੌਖੀਆ ਹਨ। ਸਾਰਾ ਦਿਨ ਭਜਾਈ ਫਿਰਦੀਆਂ ਹਨ ਗਾਵਾਂ ਸਾਨੂੰ। ਜੇ ਕਿਤੇ ਇਹ ਵੱਛੇ ਨਾ ਦਿੰਦੀਆਂ ਹੁੰਦੀਆਂ, ਮੈਂ ਇਨ੍ਹਾਂ ਨੂੰ ਘਰ ਨਾ ਵੜਨ ਦਿੰਦਾ।''

ਇਕ ਦਿਨ ਪੁੱਬਾਣ ਨੇ ਕਿਹਾ – ਸਾਡਾ ਨੱਗਰ-ਦੇਵ ਕਿੰਨਾ ਕੁ ਤਕੜਾ ਹੋਵੇਗਾ ਭਲਾ ਤੇਰੇ ਖਿਆਲ ਵਿਚ ਸਾਰਦ?

ਸਾਰਦ ਨੇ ਕਿਹਾ – ਕਿੰਨਾ ਕੋਈ ਘਿਉ ਖਾ ਸਕਦਾ ਹੈ ਉਨਾ ਤਕੜਾ ਹੁੰਦਾ ਹੈ। ਤੂੰ ਪਹਿਲਾਂ ਇਹ ਦੱਸ ਉਹ ਕਿੰਨੇ ਘੜੇ ਘਿਉ ਦੇ ਪੀਂਦਾ ਹੈ ਹਰ ਰੋਜ?

ਪੁੱਬਾਣ ਨੇ ਕਿਹਾ – ਨਗਰਦੇਵ ਉਪਰ ਤਾਂ ਲੋਕ ਕੱਚੀ ਲੱਸੀ ਭੇਟ ਕਰਦੇ ਹਨ। ਕਦੀ ਥੋੜੇ ਕੁ ਚਾਵਲ ਸੁੱਟ ਜਾਂਦੇ ਹਨ।

ਸਾਰਦ ਹੱਸ ਪਿਆ – ''ਫਿਰ ਤੂੰ ਇਹ ਜਾਣ ਕਿ ਬੇਸ਼ਕ ਕੁਸ਼ਤੀ ਵਿਚ ਮੈਂ ਤੈਨੂੰ ਢਾਹ ਲੈਂਦਾ ਹਾਂ ਪਰ ਨਗਰ-ਦੇਵ ਨੂੰ ਤੂੰ ਇਕ ਚੀਚੀ ਨਾਲ ਢਾਹ ਸਕਦਾ ਹੈਂ। ਉਸਦੀ ਖੁਰਾਕ ਦੇਖਕੇ ਇਹੋ ਹਿਸਾਬ ਬਣਦਾ ਹੈ।

''ਸਾਰਦ, ਇਹੋ ਜਿਹੀਆਂ ਗੱਲਾਂ ਕਰਨ ਨਾਲ ਤੈਨੂੰ ਪਾਪ ਨਹੀਂ ਲੱਗੇਗਾ?'' - ਪੁੱਬਾਣ ਨੇ ਪੁੱਛਿਆ।

''ਹੋਰ ਕੀ ਲੱਗੇਗਾ ਸਾਨੂੰ ਪਾਪ ਤੋਂ ਬਿਨਾਂ? ਸਰਾਪ ਲੱਗਣਗੇ ਜਾਂ ਪਾਪ ਲੱਗਣਗੇ। ਅੰਬ ਥੋੜ੍ਹਾ ਲੱਗਣਗੇ ਸਾਨੂੰ? ਅਸੀਂ ਬੜੀ ਮਿਹਨਤ ਕਰਦੇ ਹਾਂ ਤਾਂ ਰੋਟੀ ਮਿਲਦੀ ਹੈ। ਪਰ ਮਨੁੱਖਾਂ ਦੀ ਕਿਸਮਤ ਇਹੋ ਹੈ ਕਿ ਪਾਪ ਜਰੂਰ ਲੱਗਣਗੇ ਇਨ੍ਹਾਂ ਨੂੰ। ਦੇਵਤੇ ਕੱਖ ਨਹੀਂ ਭੰਨਦੇ। ਮੁਫਤ ਦਾ ਮਾਲ ਛਕਦੇ ਹਨ ਪਰ ਉਹ ਪਵਿੱਤਰ ਰਹਿਣਗੇ। ਸਭ ਕਿਸਮਤਾਂ ਦੀਆਂ ਗੱਲਾਂ ਹਨ ਪੁੱਬਾਣ।

ਇਕ ਦਿਨ ਵੱਟ ਉਪਰ ਖਲੋਤਿਆਂ ਸੋਟੀ ਉਪਰ ਠੋਡੀ ਟਿਕਾਈ ਪੁੱਬਾਣ ਨੇ ਪੁੱਛਿਆ, ''ਤੇਰਾ ਨਾਮ ਸਾਰਦ ਕਿਉਂ ਹੈ ਭਰਾ? ਇਸ ਦਾ ਕੀ ਅਰਥ ਹੈ?'' ਸਾਰਦ ਨੇ ਕਿਹਾ - ''ਮੈਂ ਮਾਂ ਨੂੰ ਪੁੱਛਿਆ ਸੀ। ਉਸਨੇ ਦੱਸਿਆ ਕਿ ਤੂੰ ਸਰਦੀਆਂ ਦੀ ਰੁੱਤੇ ਪੈਦਾ ਹੋਇਆ ਸੀ ਇਸ ਕਰਕੇ ਤੇਰਾ ਨਾਮ ਸਾਰਦ ਰੱਖਿਆ। ਸਾਰਦ ਦਾ ਅਰਥ ਹੁੰਦਾ ਹੈ - ''ਸਰਦੀਆਂ ਦਾ।'' ਪਰ ਜੇ ਮੈਂ ਗਰਮੀਆਂ ਦੀ ਰੁੱਤੇ ਜੰਮਿਆਂ ਹੁੰਦਾ ਪੁੱਬਾਣ, ਤੇ ਫਿਰ ਵੀ ਸਾਰਦ ਨਾਮ ਹੁੰਦਾ ਤਾਂ ਕੀ ਫਰਕ ਪੈਣਾ ਸੀ? ਕੋਇਲ ਨੂੰ ਅਤੇ ਮੇਰੀ ਨੀਲਕੰਠੀ ਨੂੰ ਕੋਈ ਪਤਾ ਨਹੀਂ ਇਨ੍ਹਾਂ ਦੇ ਨਾਮ ਕਿਉਂ ਰੱਖੇ ਗਏ ਹਨ ਤੇ ਇਨ੍ਹਾਂ ਨਾਵਾਂ ਦੇ ਕੀ ਅਰਥ ਹਨ। ਤਾਂ ਵੀ ਕੋਇਲ ਦਾ ਤੇ ਨੀਲਕੰਠੀ ਦਾ ਕੰਮ ਚੱਲੀ ਹੀ ਜਾਂਦਾ ਹੈ ਮਾੜਾ ਮੋਟਾ।'' ਦੋਵੇਂ ਠਾਠ ਨਾਲ ਹੱਸਦੇ ਤੇ ਪਸ਼ੂਆਂ ਦਾ ਮੋੜਾ ਲਾਉਂਦੇ।

ਸਾਲ ਬੀਤੇ। ਇਕ ਦਿਨ ਤਾਜ਼ੇ ਵਾਹੇ ਖੇਤ ਦੀ ਸਿਲਾਬੀ ਮਿੱਟੀ ਉਪਰ ਬੈਠੇ ਰੋਟੀ ਖਾਂਦੇ ਪਿਤਾ ਨੇ ਕਿਹਾ, ''ਬੁੱਢਿਆਂ ਨਾਲੋਂ ਜੁਆਨਾ ਦੀ ਅਕਲ ਤੇਜ਼ ਦੌੜਦੀ ਹੈ ਸਾਰਦ। ਤੈਨੂੰ ਇਕ ਸਵਾਲ ਪੁੱਛਦਾ ਹਾਂ। ਉਸ ਕਿੱਕਰ ਨਾਲ ਮੱਝ ਬੰਨ੍ਹੀ ਸੀ। ਉਹ ਸੰਗਲ ਤੁੜਾ ਕੇ ਚਰੀ ਵੱਲ ਦੌੜੀ ਤਾਂ ਮੋੜ ਲਿਆਂਦੀ। ਜਿਹੜਾ ਅੱਧਾ ਟੁੱਟਿਆ ਸੰਗਲ ਉਥੇ ਕਿੱਕਰ ਨਾਲ ਪਿਆ ਹੈ ਉਸਦੀ ਅਖੀਰਲੀ ਅੜੀ ਸਾਬਤ ਹੈ। ਜਿਹੜਾ ਹਿੱਸਾ ਇਸ ਦੀ ਗਰਦਣ ਨਾਲ ਲਟਕ ਰਿਹਾ ਹੈ ਉਸ ਦੀ ਵੀ ਕੋਈ ਅੜੀ ਟੁੱਟੀ ਹੋਈ ਨਹੀਂ। ਫਿਰ ਸੰਗਲ ਟੁੱਟ ਕਿਵੇਂ ਗਿਆ ਸਾਰਦ? ਮੈਨੂੰ ਪਤਾ ਨਹੀਂ ਲਗਦਾ ਇਸਦਾ।

ਸਾਰਦ ਨੇ ਕਿਹਾ - ਜਿਹੜੀ ਅੜੀ ਟੁੱਟੀ, ਜੇ ਉਹ ਉਸ ਹਿੱਸੇ ਨਾਲ ਰਹਿ ਜਾਂਦੀ ਜਿਹੜਾ ਕਿੱਕਰ ਨਾਲ ਵਲੇਟਿਆ ਹੋਇਆ ਹੈ ਤਾਂ ਉਹ ਦਿੱਸ ਜਾਂਦੀ। ਹੋਇਆ ਇਹ ਕਿ ਟੁੱਟੀ ਅੜੀ ਉਸ ਟੋਟੇ ਵਿਚ ਚਲੀ ਗਈ ਜਿਹੜਾ ਮੱਝ ਦੇ ਗਲ ਵਿਚ ਲਟਕਦਾ ਸੀ। ਭੱਜੀ ਜਾਂਦੀ ਮੱਝ ਦੇ ਸੰਗਲ ਵਿਚੋਂ ਕਿਸੇ ਥਾਂ ਉਹ ਟੁੱਟਿਆ ਹੋਇਆ ਟੁਕੜਾ ਵੀ ਡਿਗ ਪਿਆ ਕਿਤੇ। ਇਸ ਲਈ ਦੋਵੇਂ ਟੋਟੇ ਸਾਬਤ ਹਨ। ਟੁੱਟੀ ਅੜੀ ਖੇਤ ਵਿਚ ਗੁੰਮ ਹੋ ਗਈ ਹੈ। ਮਿਲ ਜਾਵੇ ਮਿਲ ਜਾਵੇ, ਗਈ ਤਾਂ ਗਈ ਸਮਝੋ।

ਪਿਤਾ ਨੇ ਥਾਪੀ ਦਿੱਤੀ ਤੇ ਕਿਹਾ - ਤੂੰ ਅਕਲਮੰਦ ਹੈ ਸਰਦ।

ਸਾਰਦ ਨੇ ਕਿਹਾ - ਕੁਝ ਹੋਰ ਲੋਕ ਮੇਰੇ ਤੋਂ ਵਧੀਕ ਸਿਆਣੇ ਹਨ। ਇਕ ਗੱਲ ਸੁਣਾਉਂਦਾ ਹਾਂ। ਜਿਸ ਦਿਨ ਮੈਂ ਬਹੁਤ ਹਿੰਮਤ ਨਾਲ ਕੰਮ ਕਰਦਿਆਂ ਦੋ ਵੱਡੇ ਕਿਆਰਾਂ ਦੀ ਸਾਰੀ ਕਪਾਹ ਇਕੱਲੇ ਨੇ ਚੁਗ ਲਈ ਸੀ ਤਾਂ ਤੁਸੀਂ ਖੁਸ਼ ਹੋ ਕੇ ਦੋਵਾਂ ਹੱਥਾਂ ਨਾਲ ਇਸ ਵਿਚੋਂ ਇਕ ਵੱਡਾ ਰੁੱਗ ਭਰ ਕੇ ਇਨਾਮ ਵਜੋਂ ਦਿੱਤਾ। ਮੈਂ ਦੁਕਾਨਦਾਰ ਤੋਂ ਇਸ ਬਦਲੇ ਬਦਾਮ-ਗਰੀ ਮੰਗੀ। ਦੁਕਾਨਦਾਰ ਨੇ ਪੂਰੀ ਲੱਪ ਭਰ ਕੇ ਗਰੀ ਮੇਰੀ ਝੋਲੀ ਵਿਚ ਪਾ ਦਿੱਤੀ। ਮੈਂ ਸੋਚਿਆ ਕਿ ਪੁੱਬਾਣ ਨਾਲ ਰਲ ਕੇ ਖਾਵਾਂਗਾ ਕਿਉਂਕਿ ਉਹ ਮੈਨੂੰ ਕਈ ਕੁਝ ਖਾਣ ਨੂੰ ਦਿੰਦਾ ਰਹਿੰਦਾ ਹੈ। ਪੁੱਬਾਣ ਆਪਣੀ ਭੂਆ ਨੂੰ ਮਿਲਣ ਗਿਆ ਕਈ ਦਿਨ ਨਾ ਪਰਤਿਆ। ਮੈਂ ਇਹ ਗਰੀ ਕੱਪੜੇ ਦੇ ਇੱਕ ਟੋਟੇ ਵਿਚ ਬੰਨ੍ਹ ਕੇ ਉਚੇ ਆਲੇ ਵਿਚ ਰੱਖ ਦਿੱਤੀ ਸੀ। ਇਕ ਦਿਨ ਮੈਂ ਬੈਠਿਆਂ ਬੈਠਿਆਂ ਦੇਖਿਆ ਕਿ ਕੀੜੀਆਂ ਦੀ ਇਕ ਕਤਾਰ ਉਸ ਆਲੇ ਵਲ ਆ ਜਾ ਰਹੀ ਸੀ। ਮੈਂ ਸਮਝ ਗਿਆ ਕਿ ਛਕ ਰਹੀਆਂ ਹਨ ਇਹ ਤਾਂ ਮੇਰੀ ਗਰੀ ਮੌਜਾਂ ਨਾਲ। ਮੈਂ ਪੋਟਲੀ ਚੁੱਕੀ ਤਾਂ ਚੌਥਾ ਕੁ ਹਿੱਸਾ ਗਰੀਆਂ ਬਚੀਆਂ ਪਈਆਂ ਸਨ। ਬਾਕੀ ਸਭ ਖਾ ਗਈਆਂ। ਮੈਂ ਸੋਚਿਆ - ਚਲੋ ਜਿੰਨੀ ਮੇਰੇ ਭਾਗਾਂ ਵਿਚ ਸੀ ਉਹੀ ਬਚਣੀ ਸੀ। ਹੁਣ ਪੁੱਬਾਣ ਨੂੰ ਉਡੀਕਣ ਦੀ ਥਾਂ ਖਾ ਹੀ ਲੈਂਦੇ ਹਾਂ। ਕੀ ਪਤਾ ਉਹ ਕਦੋਂ ਆਏਗਾ। ਮੈਂ ਇਕ ਗਰੀ ਮੂੰਹ ਵਿਚ ਪਾ ਕੇ ਚਬਾਈ ਤਾਂ ਇੰਨੀ ਕੌੜੀ ਕਿ ਦੌੜ ਕੇ ਥੁੱਕਣ ਗਿਆ। ਕੁਰਲੀ ਕਰਕੇ ਮੂੰਹ ਸਾਫ਼ ਕੀਤਾ। ਨਿਕੀ ਨਿਕੀ ਦੰਦੀ ਵੱਢ ਕੇ ਬਾਕੀ ਬਚੀਆਂ ਗਰੀਆਂ ਦਾ ਸੁਆਦ ਦੇਖਿਆ ਤਾਂ ਸਾਰੀਆਂ ਦੀਆਂ ਸਾਰੀਆਂ ਕੌੜੀਆਂ ਨਿਕਲੀਆਂ। ਮਿੱਠੀਆਂ ਗਰੀਆਂ ਕੀੜੀਆਂ ਖਾ ਗਈਆਂ ਸਨ ਤੇ ਕੌੜੀਆਂ ਨੂੰ ਉਨਾਂ ਨੇ ਦੰਦੀ ਵੱਢ ਕੇ ਵੀ ਸੁਆਦ ਨਹੀਂ ਦੇਖਿਆ। ਉਨ੍ਹਾਂ ਨੂੰ ਸੁੰਘਣ ਨਾਲ ਹੀ ਪਤਾ ਲੱਗ ਗਿਆ ਸੀ ਕਿਹੜੀ ਵਸਤ ਖਾਣਯੋਗ ਹੈ ਕਿਹੜੀ ਨਹੀਂ। ਮਿੱਠੇ ਦਾਣਿਆਂ ਦੇ ਬਰੀਕ ਕੱਪੜੇ ਵਰਗੇ ਭੂਰੇ ਖੋਲ ਵੀ ਬਚੇ ਪਏ ਸਨ - ਉਹਨਾਂ ਵਿਚੋਂ ਕੇਵਲ ਸਫ਼ੈਦ ਹਿੱਸਾ ਖਾਧਾ ਉਨ੍ਹਾਂ ਨੇ। ਉਸ ਦਿਨ ਦਾ ਮੈਂ ਸੋਚਦਾ ਹਾਂ ਪਿਤਾ ਜੀ ਕਿ ਆਦਮੀ, ਜਿੰਨਾ ਆਪਣੇ ਆਪ ਨੂੰ ਸਿਆਣਾ ਸਮਝਦਾ ਹੈ, ਉਨਾ ਸਿਆਣਾ ਹੈ ਨਹੀਂ ਉਹ।

ਪਿਤਾ ਇਹ ਗੱਲਾਂ ਸੁਣਕੇ ਪ੍ਰਸੰਨ ਹੋਇਆ ਤੇ ਕਹਿਣ ਲੱਗਾ, ''ਤੂੰ ਹੁਣ ਬਾਰਾਂ ਸਾਲ ਦਾ ਹੋ ਗਿਆ ਹੈਂ ਸਾਰਦ। ਤੇਰੇ ਵਰਗੇ ਹੋਣਹਾਰ ਬੱਚੇ ਨੂੰ ਵਿਦਿਆ ਪ੍ਰਾਪਤ ਕਰਨੀ ਚਾਹੀਦੀ ਹੈ। ਅਸੀਂ ਤਾਂ ਕਾਮੇ ਦੇ ਕਾਮੇ ਰਹਿ ਗਏ, ਕੀ ਪਤਾ ਤੇਰੀ ਕਿਸਮਤ ਵਿਚ ਵਿੱਦਿਆ ਲਿਖੀ ਹੋਵੇ। ਕੰਮਕਾਜ ਵਿਚ ਬੇਸ਼ਕ ਸਾਨੂੰ ਤੇਰੀ ਬੜੀ ਲੋੜ ਹੈ ਪਰ ਜੇ ਤੂੰ ਵਿੱਦਿਆ ਵਿਚ ਪ੍ਰਬੀਣ ਹੋ ਜਾਵੇ ਤਾਂ ਸਾਡਾ ਅਨਪੜ੍ਹਾਂ ਦਾ ਖਾਨਦਾਨ ਬੜਾ ਇੱਜਤਦਾਰ ਹੋ ਜਾਵੇਗਾ। ਮੈਂ ਇਹ ਸੁਣਿਆ ਹੈ ਕਿ ਜੇ ਮਿਹਨਤ ਕਰਨ, ਤਾਂ ਹਲਵਾਹਕਾਂ, ਕਾਮਿਆਂ, ਮਜਦੂਰਾਂ ਦੇ ਬੱਚੇ ਬ੍ਰਾਹਮਣ ਪੁੱਤਰਾਂ ਤੋਂ ਵੀ ਅੱਗੇ ਲੰਘ ਜਾਣ। ਕੀ ਪਤਾ ਆਪਣੇ ਉਪਰ ਦੇਵਤੇ ਕ੍ਰਿਪਾਲੂ ਹੋ ਹੀ ਜਾਣ ਸਾਰਦ।

ਸਾਰਦ ਨੇ ਕਿਹਾ - ਜੋ ਆਗਿਆ, ਪਿਤਾ ਜੀ। ਪਿਤਾ ਨੇ ਘਰ ਆ ਕੇ ਸਾਰਦ ਦੀ ਮਾਂ ਨੂੰ ਕਿਹਾ ਕਿ ਆਉਂਦੀ ਪੂਰਨਮਾਸੀ ਦੇ ਦਿਨ ਵਿੱਦਿਆ ਪ੍ਰਾਪਤ ਕਰਨ ਲਈ ਸਾਰਦ ਨੂੰ ਜੰਗਲਾਂ ਵਿੱਚ ਛੱਡਣ ਜਾਵਾਂਗੇ। ਮਾਂ ਨੇ ਨਾਂ ਹਾਂ ਕੀਤੀ ਨਾਂ ਨਾਂਹ। ਸਾਰਦ ਨੂੰ ਭੇਜ ਦਏ ਕਿ ਇਨਕਾਰ ਕਰ ਦਏ....ਉਸਨੂੰ ਪਤਾ ਨਾ ਲੱਗਾ ਕੀ ਕਹੇ। ਉਹ ਚੁੱਪ ਚਾਪ ਕੰਮਕਾਰ ਕਰਦੀ ਰਹੀ। ਅਨਾਜ ਵਿਚੋਂ ਰੋੜ ਚੁਗਦੀ ਚੁਗਦੀ ਨੇ ਉਸਨੇ ਸੋਚਿਆ ਕਿ ਚਲੋ ਤਾਂ ਕੀ ਹੈ ਜੇ ਸਾਰਦ ਬਿਨਾ ਕਈ ਦਿਨ ਦਿਲ ਨਹੀਂ ਲੱਗੇਗਾ। ਕਿਹੜੀ ਮਾਂ ਹੈ ਜਿਹੜੀ ਕੁੱਝ ਦਿਨ ਰੋਣ-ਧੋਣ ਪਿਛੋਂ ਚੁਪ ਨਹੀਂ ਕਰਦੀ? ਇਸ ਨੇਕ ਕੰਮ ਲਈ ਉਸਨੂੰ ਜਾਣ ਦੇਣਾ ਚਾਹੀਦਾ ਹੈ ... ਸੁਣਿਆ ਹੈ ਵਿਦਿਆ ਪ੍ਰਾਪਤ ਕਰਨਾ ਬਹੁਤ ਵੱਡਾ ਪੁੰਨ ਕਾਰਜ ਹੈ।

ਪੂਰਨਮਾਸ਼ੀ ਤੋਂ ਪਹਿਲੀ ਰਾਤ ਸਾਰਦ ਤਾਂ ਆਮ ਦਿਨਾਂ ਵਾਂਗ ਜਲਦੀ ਸੌਂ ਗਿਆ ਪਰ ਮਾਂ ਤੇ ਪਿਤਾ ਸੌਂ ਨਾ ਸਕੇ। ਅੱਧੀ ਰਾਤ ਮਾਂ ਮੰਜੇ ਤੋਂ ਉਠੀ ਤੇ ਅੱਖਾਂ ਭਰ ਕੇ ਕਹਿਣ ਲੱਗੀ, ''ਸਾਰਦ ਦੇ ਪਿਤਾ, ਸਾਰਦ ਨੂੰ ਭੇਜ ਕੇ ਕੀ ਕਰਾਂਗੇ ਅਸੀਂ ਉਸ ਬਿਨ? ਮੈਨੂੰ ਪਰੋਹਤ ਨੇ ਦੱਸਿਆ ਸੀ ਕਿ ਉਥੇ ਕਈ ਸਾਲ ਰਹਿਣਾ ਪਵੇਗਾ।'' ਪਿਤਾ ਜੇ ਮਜ਼ਬੂਤ ਨਾ ਵੀ ਹੋਵੇ ਤਦ ਵੀ ਉਸ ਨੂੰ ਸਖ਼ਤ ਜਾਨ ਬਣਨਾ ਪੈਂਦਾ ਹੈ, ਇਸ ਲਈ ਖੰਘੂਰਾ ਮਾਰ ਕੇ ਪਹਿਲਾਂ ਗਲ ਸਾਫ਼ ਕੀਤਾ। ਫਿਰ ਕਿਹਾ - ਸਾਰਦ ਆਮ ਮੁੰਡਾ ਨਹੀਂ ਹੈ। ਲਗਦਾ ਹੈ ਦੇਵਤੇ ਇਸ ਉਪਰ ਦਇਆਵਾਨ ਹਨ। ਕੀ ਪਤਾ ਉਹ ਹੋਰ ਬਹੁਤ ਸਾਰਿਆਂ ਲਈ ਕਲਿਆਣਕਾਰੀ ਹੋਵੇ। ਕੀ ਪਤਾ ਸਾਡੀ ਕਿਸਮਤ ਵਿਚ ਪੁੰਨ ਲਿਖੇ ਹੋਣ ਸਾਰਦ ਦੀ ਮਾਂ।''

ਮਾਂ ਨੇ ਇਸ਼ਨਾਨ ਕੀਤਾ। ਤਾਜ਼ੀ ਮਿਟੀ ਗੁੰਨ੍ਹ ਕੇ ਗੋਲ ਦਾਇਰੇ ਦੀ ਸ਼ਕਲ ਬਣਾਉਂਦਿਆਂ ਥੋੜੀ ਕੁ ਧਰਤੀ ਲਿਪੀ। ਇਕ ਕੋਰੇ ਕੱਪੜੇ ਵਿਚ ਆਟਾ ਬੰਨ੍ਹਿਆ। ਦੂਜੇ ਵਿਚ ਗੁੜ। ਇਕ ਝੱਕਰੀ ਘਿਉ ਦੀ ਭਰ ਕੇ ਇਹ ਸਭ ਕੁੱਝ ਇਸ ਤਾਜ਼ੇ ਲਿਪੇ ਘੇਰੇ ਉਪਰ ਟਿਕਾ ਕੇ ਮੱਥਾ ਟੇਕਿਆ। ਫਿਰ ਸਾਰਦ ਨੂੰ ਇਸ਼ਨਾਨ ਕਰਾਇਆ। ਸਰਘੀ ਵੇਲੇ ਪਿਤਾ ਪੁੱਤਰ ਗਠੜੀਆਂ ਸਮੇਤ ਜਦੋਂ ਘਰੋਂ ਬਾਹਰ ਨਿਕਲਣ ਲੱਗੇ ਤਾਂ ਮਾਂ ਵੀ ਨਾਲ ਨਾਲ ਤੁਰ ਪਈ। ਪਿਤਾ ਨੇ ਮੁੜ ਜਾਣ ਲਈ ਇਸ਼ਾਰਾ ਕੀਤਾ ਤਾਂ ਮਾਂ ਨੇ ਇਸ਼ਾਰੇ ਜਿਹੇ ਨਾਲ ਹੀ ਕਿਹਾ - ਉਥੋਂ ਕੁ ਤੱਕ। ਆਬਾਦੀ ਦੀ ਜੂਹ ਆ ਗਈ ਤਾਂ ਸਾਰਦ ਨੇ ਮਾਂ ਦੇ ਚਰਨੀ ਹੱਥ ਲਾਏ। ਮਾਂ ਨੇ ਪੁੱਤਰ ਦੇ ਸਿਰ ਤੇ ਹੱਥ ਤਾਂ ਰੱਖਿਆ ਪਰ ਮੂੰਹੋਂ ਅਸੀਸਾਂ ਨਾ ਦਿੱਤੀਆਂ ਗਈਆਂ। ਵਾਪਸ ਪਰਤਣ ਦੀ ਥਾਂ ਉਹ ਚੁੰਨੀ ਦੀ ਇਕ ਕੰਨੀ ਦੰਦਾ ਵਿਚ ਦਬਾਈ ਉਦੋਂ ਤੱਕ ਸਾਰਦ ਦੀ ਪਿੱਠ ਦੇਖਦੀ ਰਹੀ ਜਦੋਂ ਤੱਕ ਉਹ ਦੋਵੇਂ ਡੰਡੀ ਦਾ ਇਕ ਮੋੜ ਆਉਣ ਕਾਰਨ ਰੁੱਖਾਂ ਉਹਲੇ ਨਹੀਂ ਹੋ ਗਏ। ਸਾਰਦ ਨੇ ਪਿਛੇ ਮੁੜ ਕੇ ਨਹੀਂ ਦੇਖਿਆ। ਸਾਰਦ ਦੀ ਮਾਂ ਧੀਮੀ ਤੋਰ ਤੁਰਦੀ ਘਰ ਪਰਤੀ।

ਘਰ ਜਾ ਕੇ ਚੁਗਾਠ ਨਾਲ ਲੱਗ ਕੇ ਉਹ ਕੁਝ ਇਉਂ ਬੁੜਬੁੜਾਈ – ''ਮੇਰਾ ਸਾਰਦ। ਸੁਹਣਾ ਸਾਰਦ। ਚੰਦਨ ਦਾ ਇਹ ਬੂਟਾ ਜਿਸ ਨਾਲ ਘਰ ਮਹਿਕਿਆ ਕਰਦਾ ਸੀ, ਹੁਣ ਜੰਗਲ ਨੂੰ ਸੁਗੰਧਿਤ ਕਰੇਗਾ। ਕਦੋਂ ਵਾਪਸ ਆਏਂਗਾ ਓ ਮੇਰੇ ਸਾਰਦ ਬੱਚੇ? ਜਦੋਂ ਆਏਂਗਾ ਤੇਰੇ ਗਲ ਵਿਚ ਹੰਝੂਆਂ ਦੀ ਮਾਲਾ ਪਾਵਾਂਗੀ।'' ਇਹ ਕਹਿਕੇ ਉਹ ਛੱਲੀਂ ਰੋਈ।

''ਹੁਣ ਆਪਾਂ ਕਿਸ ਰਿਸ਼ੀ–ਆਸ਼ਰਮ ਵਿਚ ਜਾਵਾਂਗੇ ਪਿਤਾ ਜੀ?'' ਜਾਂਦੇ ਜਾਂਦੇ ਸਾਰਦ ਨੇ ਪੁੱਛਿਆ।

''ਆਪਾਂ ਨੂੰ ਕੀ ਪਤਾ ਪੁੱਤਰ। ਤੁਰਦੇ ਚਲਦੇ ਹਾਂ। ਇਨ੍ਹਾਂ ਪਗ ਡੰਡੀਆਂ ਉਪਰ ਤੁਰਦਿਆਂ ਤੁਰਦਿਆਂ ਜਿੱਥੇ ਕੋਈ ਰਿਸ਼ੀ ਦਿਸਿਆ ਉਥੇ ਰੁਕ ਜਾਵਾਂਗੇ। ਜੰਗਲਾਂ ਵਿਚ ਤਪ ਕਰਨ ਗਏ ਸਾਰੇ ਹੀ ਸਾਧੂ ਨੇਕ ਹੁੰਦੇ ਤੇ ਸਭ ਦੇ ਸਭ ਵਿਦਵਾਨ। ਜੇ ਇਹ ਨੇਕ ਨਾ ਹੁੰਦੇ ਤਾਂ ਸਾਡੇ ਵਰਗੇ ਪਾਪੀਆਂ ਦੇ ਨਾਲ ਹੀ ਰਹਿੰਦੇ। ਇਥੇ ਸਭ ਪੂਜਨੀਕ ਹਨ ਜੰਗਲ ਵਿਚ।''

ਇਉਂ ਨਿੱਕੀਆਂ ਮੋਟੀਆਂ ਗੱਲਾਂ ਕਰਦੇ ਸਿਰਾਂ ਉਪਰ ਗੰਢੜੀਆ ਚੁਕੀ ਉਹ ਬਹੁਤ ਦੂਰ ਨਿਕਲ ਗਏ। ਪਿਤਾ ਦੀ ਨਿਗਾਹ ਡੰਡੀ ਉਪਰ ਸੀ ਪਰ ਸਾਰਦ ਸੱਜੇ ਖੱਬੇ ਸਭ ਕੁਝ ਨੂੰ ਦੇਖਦਾ ਹੋਇਆ ਜਾ ਰਿਹਾ ਸੀ ਤਾਂ ਇਕ ਥਾਂ ਪਿਤਾ ਦਾ ਘੁੱਟ ਕੇ ਹੱਥ ਫੜ ਕੇ ਰੋਕਦਿਆਂ ਆਪਣੀ ਅੱਖ ਨੇੜੇ ਉਂਗਲ ਕਰਕੇ ਹੌਲੀ ਦੇ ਕੇ, ਬੜੀ ਦਬੀ ਆਵਾਜ ਵਿਚ ਕਿਹਾ – ''ਅਹੁ ਦੇਖੋ ਪਿਤਾ ਜੀ। ਉਧਰ ਦੇਖੋ। ਅਹੁ ਰਿਹਾ ਮਹਾਤਮਾ।''

ਪਿਤਾ ਹੱਸ ਪਿਆ ਤੇ ਕਹਿਣ ਲੱਗਾ, ''ਤੂੰ ਇਸ ਤਰ੍ਹਾਂ ਇਸ਼ਾਰਾ ਕੀਤਾ ਹੈ ਸਾਰਦ, ਜਿਵੇਂ ਝਾੜੀ ਵਿਚ ਛੁਪਿਆ ਤੈਨੂੰ ਕੋਈ ਸ਼ਿਕਾਰ ਲੱਭ ਗਿਆ ਹੋਵੇ। ਤੂੰ ਤਾਂ ਸ਼ਿਸ਼ਤ ਲਾ ਦਿੱਤੀ ਹੈ ਉਧਰ। ਸਾਧੂ ਨੂੰ ਦੇਖਣ ਸਾਰ ਪਹਿਲਾਂ ਮਨ ਵਿਚ ਪ੍ਰਣਾਮ ਕਰੋ ਫਿਰ ਬੋਲਾਂ ਰਾਹੀਂ।''

ਸਾਰਦ ਨੇ ਕਿਹਾ – ਇਹ ਸਭ ਤਾਂ ਹੌਲੀ ਹੌਲੀ ਸਿਖਾਂਗਾ ਪਿਤਾ ਜੀ, ਪਰ ਤੁਸੀਂ ਧਿਆਨ ਨਾਲ ਦੇਖੋ ਤਾਂ ਸਹੀ, ਉਸਦੀਆਂ ਅੱਖਾਂ ਕਿਵੇਂ ਦਗ ਰਹੀਆਂ ਹਨ ਚੀਤੇ ਵਾਂਗ।

ਪਿਤਾ ਨੇ ਕਿਹਾ – ਪੇਂਡੂਆਂ ਅਤੇ ਸ਼ਿਕਾਰੀਆਂ ਦੀ ਬੋਲੀ ਭੁੱਲਣ ਵਿਚ ਤੈਨੂੰ ਸਮਾਂ ਲੱਗੇਗਾ ਸਾਰਦ। ਘੱਟ ਬੋਲੇਂਗਾ ਤਾਂ ਠੀਕ ਰਹੇਗਾ।''

ਹੌਲੀ ਹੌਲੀ ਦੋਵੇਂ ਜਣੇ ਮਹਾਤਮਾ ਦੇ ਨਜਦੀਕ ਪੁੱਜੇ। ਸਿਰਾਂ ਉਪਰੋਂ ਗੰਢਾਂ ਉਤਾਰ ਕੇ ਪੱਤਿਆਂ ਉਪਰ ਰੱਖੀਆਂ ਤੇ ਜੋੜੇ ਉਤਾਰ ਕੇ ਪਿਉ ਪੁੱਤਰ ਨੇ ਸਾਧੂ ਦੇ ਚਰਨੀ ਹੱਥ ਲਾਏ। ਸਾਧੂ ਨੇ ਸੁਖੀ ਰਹਿਣ ਦੀ ਅਸੀਸ ਦਿੱਤੀ। ਪਿਤਾ ਨੇ ਕਿਹਾ – ''ਇਹ ਸਾਰਦ ਹੈ ਬਾਬਾ। ਆਗਿਆਕਾਰੀ ਹੈ। ਇਸਨੂੰ ਆਪਣੇ ਚਰਨੀ ਲਾਉ। ਕੀ ਪਤਾ ਕੋਈ ਅੱਖਰ ਇਹ ਸਿੱਖ ਜਾਏ ਮਹਾਰਾਜ।

ਰਿਸ਼ੀ ਨੇ ਪੁੱਛਿਆ - ਸਾਰਦ ਦਾ ਕੀ ਅਰਥ ਹੁੰਦਾ ਹੈ ਪੁੱਤਰ?

ਸਾਰਦ ਨੇ ਕਿਹਾ - ਸਰਦੀਆਂ ਵਿਚ ਜੰਮਿਆਂ ਸਾਂ, ਸਾਰਦ ਕਹਾਇਆ।

ਰਿਸ਼ੀ ਨੇ ਕਿਹਾ - ਪਰ ਸਰਸਵਤੀ ਦੇ ਹੱਥ ਵਿਚ ਫੜੀ ਵੀਣਾ ਨੂੰ ਵੀ ਸਾਰਦ ਆਖਦੇ ਹਨ ਪੁੱਤਰ। ਬੜਾ ਗਜਬ ਦਾ ਸਾਜ ਹੈ ਇਹ, ਬੜੀਆਂ ਮਹੀਨ ਧੁਨਾ ਵਾਲਾ ਮਿੱਠਾ ਸਾਜ। ਦੇਵਤੇ ਇਹੀ ਸਾਜ਼ ਵਰਤਦੇ ਹਨ।

ਸਾਰਦ ਨੇ ਕਿਹਾ - ਪਰ ਮੈਂ ਹੁਣੇ ਸਿੱਧਾ ਪਿੰਡੋਂ ਆਇਆ ਹਾਂ ਬਾਬਾ ਇਸ ਕਰਕੇ ਅਜੇ ਤਾਂ ਪਿੱਪਲ ਦੇ ਪੱਤੇ ਨੂੰ ਗੋਲ ਕਰਕੇ ਬਣਾਈ ਪੀਪਨੀ ਹਾਂ ਕੇਵਲ। ਅਜੇ ਮੈਨੂੰ ਕੁੱਝ ਨਹੀਂ ਆਉਂਦਾ। ਮੈਂ ਵੀਣਾ ਨਹੀਂ ਦੇਖੀ।

ਸਾਰਦ ਦੀ ਇਹ ਗੱਲ ਸੁਣਕੇ ਮਹਾਤਮਾ ਮੁਸਕਰਾਇਆ ਤੇ ਕਿਹਾ, ''ਪਰ ਇਥੇ ਜੀਵਨ ਬਹੁਤ ਕਠੋਰ ਹੈ ਸਾਰਦ। ਪੀਣ ਖਾਣ ਦੀਆਂ ਬੜੀਆਂ ਬੰਦਸ਼ਾਂ ਹਨ। ਵੱਧ ਸੌਣ ਤੇ ਵੱਧ ਬੋਲਣ ਉਪਰ ਪਾਬੰਦੀਆਂ ਹਨ। ਰਿਸ਼ੀ ਜਨ ਬਹੁਤ ਤੰਗ ਕਰਦੇ ਹੁੰਦੇ ਹਨ। ਕੀ ਤੂੰ ਰਹਿ ਸਕੇਂਗਾ ਇਸ ਤਰ੍ਹਾਂ ਦੀ ਥਾਂ?

ਸਾਰਦ ਨੇ ਕਿਹਾ - ਮੈਂ ਪਸ਼ੂ ਚਾਰਦਾ ਚਾਰਦਾ ਤੁਹਾਡੇ ਪਾਸ ਆਇਆ ਹਾਂ ਮਹਾਰਾਜ। ਮੈਂ ਪੱਚੀ ਗਾਵਾਂ ਚਾਰ ਸਕਦਾ ਹਾਂ ਆਰਾਮ ਨਾਲ। ਜਿਹੜਾ ਪੱਚੀ ਗਾਵਾਂ ਚਾਰ ਲਵੇ, ਉਹ ਪੰਜਾਹ ਰਿਸ਼ੀ ਚਾਰ ਸਕਦਾ ਹੈ। ਕੀ ਇਥੇ ਪੰਜਾਹ ਤੋਂ ਵਧੀਕ ਰਿਸ਼ੀ ਹਨ ਮਹਾਰਾਜ?

ਰਿਸ਼ੀ ਹੱਸ ਪਿਆ ਪਰ ਪਿਤਾ ਨੇ ਘੂਰਦਿਆਂ ਕਿਹਾ - ਸਾਧੂਆਂ ਨਾਲ ਇਹੋ ਜਿਹੀਆਂ ਗੰਵਾਰ ਗੱਲਾਂ ਨਹੀਂ ਕਰੀਦੀਆਂ ਸਾਰਦ। ਰਿਸ਼ੀ ਪੂਜਨੀਕ ਹਨ।

ਸਾਰਦ ਨੇ ਕਿਹਾ - ਅੱਜ ਤਾਂ ਆਇਆ ਹਾਂ ਪਿਤਾ ਜੀ। ਜੇ ਮੇਰੇ ਬੋਲ ਪਹਿਲੋਂ ਹੀ ਠੀਕ ਹੁੰਦੇ ਤਾਂ ਇਥੇ ਕੀ ਕਰਨ ਆਉਂਦੇ ਆਪਾਂ? ਅਜੇ ਮੈਂ ਛੋਟਾ ਹਾਂ। ਮੇਰੇ ਸ਼ਬਦਾਂ ਨੂੰ ਧੂਣੀ ਦੀ ਅੱਗ ਵਿਚ ਸੁੱਟਕੇ ਲਾਲ ਸੁਰਖ ਕਰਕੇ ਚੰਡਣਗੇ ਬਾਬਾ, ਤਾਂ ਕੁੱਝ ਬੋਲ ਸਿਧੇ ਹੋ ਜਾਣਗੇ ਆਪੇ।

ਰਿਸ਼ੀ ਨੇ ਪੁਛਿਆ - ਤੂੰ ਆਪਣੀਆਂ ਇਛਾਵਾਂ ਕਿਵੇਂ ਕਾਬੂ ਕਰੇਂਗਾ ਪੁੱਤਰ?

ਸਾਰਦ ਨੇ ਕਿਹਾ - ਮੈਨੂੰ ਇਸ ਬਾਰੇ ਕੋਈ ਪਤਾ ਨਹੀਂ ਮਹਾਰਾਜ। ਮੈਨੂੰ ਤਾਂ ਕੇਵਲ ਇੰਨਾ ਪਤਾ ਹੈ ਕਿ ਗਾਵਾਂ ਤੇ ਮੱਝਾਂ ਖੁੱਲ੍ਹੀਆਂ ਛਡ ਦੇਣੀਆਂ ਹੁੰਦੀਆਂ ਹਨ ਤੇ ਵੱਛਰੂ ਕੱਟਰੂ ਬੰਨ੍ਹਣੇ ਹੁੰਦੇ ਹਨ ਕਿਉਂਕਿ ਰੱਜ ਜਾਣ ਤੋਂ ਬਾਦ ਵੀ ਵੱਛਰੂਆਂ ਨੂੰ ਪਤਾ ਨਹੀਂ ਹੁੰਦਾ ਹੁਣ ਗਾਂ ਦਾ ਖਹਿੜਾ ਛੱਡ ਦੇਣਾ ਚਾਹੀਦਾ ਹੈ। ਉਹ ਚੰਬੜੇ ਰਹਿੰਦੇ ਹਨ। ਸੋ ਬੰਨ੍ਹਣੇ ਪੈਂਦੇ ਹਨ। ਗਾਵਾਂ ਮੱਝਾਂ ਏਨੀਆਂ ਸਿਆਣੀਆਂ ਹੁੰਦੀਆਂ ਹਨ ਕਿ ਰੱਜ ਕੇ ਛਾਵੇਂ ਬੈਠ ਜਾਂਦੀਆਂ ਹਨ। ਮੈਂ ਤਾਂ ਇੰਨਾ ਕੁ ਜਾਣਦਾ ਹਾਂ ਹਾਲੇ।

– ''ਕੀ ਤੂੰ ਕਦੀ ਵਿਦਵਾਨਾਂ ਦੇ ਪ੍ਰਵਚਨ ਵੀ ਸੁਣੇ ਹਨ ਸਾਰਦ?''

ਸਾਰਦ ਨੇ ਕਿਹਾ – ਕੇਵਲ ਇੱਕ ਵਾਰ ਨਾਲ ਦੇ ਪਿੰਡ ਵਿਚ ਮੈਨੂੰ ਪਿਤਾ ਜੀ ਲੈ ਗਏ ਸਨ। ਵਿਦਵਾਨ ਬ੍ਰਾਹਮਣ ਆਏ ਸਨ। ਮੈਂ ਧਿਆਨ ਨਾਲ ਸੁਣਦਾ ਰਿਹਾ, ਪੱਲੇ ਨਹੀਂ ਪਈ ਕੋਈ ਗੱਲ। ਪਰ ਉਹ ਪ੍ਰਵਚਨ ਕਰਦੇ ਹੋਏ ਉਸੇ ਪ੍ਰਕਾਰ ਸੁਹਣੇ ਲਗਦੇ ਸਨ ਜਿਵੇਂ ਰੱਜੀਆਂ ਪੁੱਜੀਆਂ ਗਾਵਾਂ ਛਾਵੇਂ ਬੈਠੀਆਂ ਉਗਾਲੀ ਕਰਦੀਆਂ ਬੜੀਆ ਭਲੀਆਂ ਲਗਦੀਆਂ ਹਨ।

ਰਿਸ਼ੀ ਨੇ ਕਿਹਾ – ਪਰ ਇਥੇ ਕਈ ਕਈ ਦਿਨ ਬਗੈਰ ਕੁੱਝ ਖਾਧਿਆਂ ਬੀਤ ਜਾਂਦੇ ਹਨ ਪੁੱਤਰ। ਦੁੱਧ ਦਹੀਂ ਨਹੀਂ ਮਿਲਣਗੇ ਇਥੇ। ਔਖਾ ਹੋਵੇਂਗਾ ਬਹੁਤ।

ਪੁੱਤਰ ਚੁੱਪ ਰਿਹਾ ਤਾਂ ਪਿਤਾ ਬੋਲਿਆ – ਇਸਦੀ ਉਮਰ ਭਾਵੇਂ ਛੋਟੀ ਹੈ ਮਹਾਰਾਜ, ਪਰ ਹਠੀ ਤਕੜਾ ਹੈ ਇਹ। ਇਸ ਦਾ ਨਾਨਾ ਇਸ ਨੂੰ ਸੁਹਣੀ ਵਛੇਰੀ ਦੇ ਗਿਆ। ਉਸਨੂੰ ਇਹ ਏਨਾ ਪਿਆਰ ਕਰਦਾ ਸੀ ਕਿ ਜਦੋਂ ਕਦੀ ਉਚੀ ਦੇ ਕੇ ਆਵਾਜ਼ ਮਾਰਦਾ – ''ਨੀਲਕੰਠੀ'', ਤਾਂ ਉਹ ਇਸ ਪਾਸ ਚੁੰਗੀਆਂ ਭਰਦੀ ਆਉਂਦੀ। ਇਸ ਦੇ ਹੱਥ ਚਟਦੀ। ਖੁਸ਼ੀ ਨਾਲ ਬਾਰ ਬਾਰ ਪੌੜ ਜ਼ਮੀਨ ਤੇ ਪਟਕਦੀ। ਉਦੋਂ ਇਹ ਦਸ ਸਾਲ ਦਾ ਸੀ ਕਿ ਔੜ ਲੱਗੀ। ਅਜਿਹੀ ਔੜ ਕਿ ਇਕ ਦਾਣਾ ਘਰ ਨਾ ਰਿਹਾ। ਸੌਦਾਗਰ ਗੱਡਿਆਂ ਵਿਚ ਦਾਣੇ ਵੇਚਣ ਆਏ ਤਾਂ ਉਨ੍ਹਾਂ ਨੇ ਮੱਝ ਗਾਂ ਲੈਣ ਤੋਂ ਇਨਕਾਰ ਕਰਕੇ ਨੀਲਕੰਠੀ ਮੰਗ ਲਈ। ਸਾਰਦ ਘਰ ਨਹੀਂ ਸੀ। ਸੋਚਿਆ ਇਸਨੂੰ ਮਨਾ ਲਵਾਂਗੇ। ਉਸ ਵੱਟੇ ਅਸੀਂ ਅਨਾਜ ਲੈ ਲਿਆ। ਘਰ ਆ ਕੇ ਇਸ ਨੂੰ ਪਤਾ ਲੱਗਾ ਤਾਂ ਰੱਜ ਕੇ ਰੋਇਆ ਤੇ ਰੋਟੀ ਖਾਣੀ ਛੱਡ ਦਿੱਤੀ। ਇਕ ਦਿਨ, ਦੋ ਦਿਨ, ਜਦੋਂ ਰੋਟੀ ਨਾ ਖਾਧੀ ਤਾਂ ਮਾਂ ਨੇ ਮਨਾਉਣ ਦਾ ਯਤਨ ਕੀਤਾ। ਸਾਰਦ ਆਖੀ ਗਿਆ – ''ਇਹ ਅੰਨ ਨਹੀਂ ਹੈ, ਇਹ ਤਾਂ ਮੇਰੀ ਨੀਲਕੰਠੀ ਹੈ। ਮੈਂ ਨੀਲਕੰਠੀ ਨਹੀਂ ਖਾ ਸਕਦਾ। ਤੁਸੀਂ ਪਾਪੀ ਅਜਿਹਾ ਕਰ ਸਕਦੇ ਹੋ।'' ਇਹ ਖੇਤਾਂ ਵਿਚ ਫਿਰਦਾ ਰਹਿੰਦਾ, ਬੇਰ ਖਾ ਲੈਂਦਾ, ਗੰਨੇ ਚੂਪ ਲੈਂਦਾ, ਗੋਹਲਾਂ ਖਾਂਦਾ, ਮੱਝਾਂ ਦਾ ਦੁੱਧ ਚੁੰਘਦਾ। ਪਰ ਚਾਰ ਮਹੀਨੇ ਤੱਕ, ਜਦੋਂ ਸਾਡੇ ਖੇਤਾਂ ਵਿਚੋਂ ਸਾਡੀ ਆਪਣੀ ਫਸਲ ਪੱਕ ਕੇ ਅੰਨ ਘਰ ਨਹੀਂ ਆਇਆ, ਇਸ ਨੇ ਦਾਣਿਆਂ ਵੱਲ ਦੇਖਿਆ ਤੱਕ ਨਹੀਂ।

ਸਾਰਦ ਨੇ ਰੋਸ ਭਰੇ ਸ਼ਬਦਾਂ ਨਾਲ ਕਿਹਾ – ਤੁਹਾਨੂੰ ਨੀਲਕੰਠੀ ਦੀ ਗੱਲ ਕਰਨ ਦਾ ਹੱਕ ਨਹੀਂ ਹੈ ਪਿਤਾ ਜੀ। ਮੈਂ ਉਸਨੂੰ ਭੁੱਲ ਚੁੱਕਾ ਹਾਂ। ਕਿੰਨੇ ਸਾਲ ਬੀਤ ਗਏ ਹਨ। ਮੈਂ ਉਸਦਾ ਕਦੀ ਨਾਮ ਲਿਆ ਮੁੜਕੇ? ਜੇ ਉਹ ਮੇਰੀ ਹੁੰਦੀ ਤਾਂ ਉਹ ਮੇਰੇ ਪਾਸੋਂ ਜਾ ਹੀ ਨਹੀਂ ਸੀ ਸਕਦੀ। ਗੱਡਿਆਂ ਵਾਲੇ ਜਾਹਲ ਸੌਦਾਗਰਾਂ ਦੀ ਕਿਸਮਤ ਵਿਚ ਸੀ ਉਹ। ਜਿਸ ਕਿਸਾਨ ਅਤੇ ਸੁਦਾਗਰ ਨੇ ਨੀਲਕੰਠੀ ਨੂੰ ਦਾਣਿਆਂ ਦੇ ਬਰਾਬਰ ਸਮਝਿਆ, ਮੈਂ ਉਨ੍ਹਾਂ ਦੀ ਸਿਆਣਪ ਬਾਰੇ ਕੁੱਝ ਨਹੀਂ ਆਖਾਂਗਾ। ਮੈਨੂੰ ਤਾਂ ਇੰਨਾ

ਪਤਾ ਹੈ ਕਿ ਕਈ ਮਹੀਨੇ ਜੇ ਮੈਂ ਅੰਨ ਨਹੀਂ ਖਾਧਾ ਤਾਂ ਮੈਂ ਮਰਿਆ ਨਹੀਂ ਸੀ ਪਿਤਾ ਜੀ। ਤੁਸੀਂ ਵੀ ਜਿਉਂਦੇ ਰਹਿਣਾ ਸੀ ਮੇਰੇ ਵਾਂਗ। ਤੁਹਾਡੇ ਅਤੇ ਮੇਰੇ ਵਿਚ ਇਹ ਫਰਕ ਹੈ ਪਿਤਾ ਜੀ ਕਿ ਤੁਸੀਂ ਕੇਵਲ ਤਦ ਜਿਉਂਦੇ ਰਹਿ ਸਕਦੇ ਸੀ ਜੇ ਨੀਲਕੰਠੀ ਬਦਲੇ ਅਨਾਜ ਪ੍ਰਾਪਤ ਕਰਦੇ। ਮੈਂ ਨੀਲਕੰਠੀ ਬਗੈਰ ਮਰ ਸਕਦਾ ਸੀ ਜੇ ਕਿਤੇ ਪੁੱਬਾਣ ਮਿੱਤਰ ਮੇਰੇ ਹਰ ਵਕਤ ਨਾਲ ਨਾਂ ਰਹਿੰਦਾ। ਉਹ ਸਿੱਧਾ ਜਿਹਾ ਲਗਦਾ ਹੈ ਪਰ ਉਸ ਪਾਸ ਕਿਸੇ ਨੂੰ ਧਰਵਾਸ ਦੇਣ ਲਈ ਥੋੜ੍ਹੇ ਜਿਹੇ ਤਾਕਤਵਰ ਬੋਲ ਹਨ। ਮੈਂ ਨੀਲਕੰਠੀ ਨੂੰ ਭੁੱਲ ਗਿਆ ਹੋਇਆਂ ਹਾਂ ਪਿਤਾ ਜੀ। ਤੁਸੀਂ ਉਸ ਦੀ ਗੱਲ ਕਿਉਂ ਛੇੜੀ ਹੈ?'' ਇਹ ਕਹਿਕੇ ਸਾਰਦ ਰੱਜ ਕੇ ਰੋਇਆ। ਉਸ ਦੀਆਂ ਗੱਲ੍ਹਾਂ ਤੋਂ ਡਿਗਦੀਆਂ ਹੰਝੂਆਂ ਦੀਆਂ ਧਾਰਾਂ ਜਦੋਂ ਪਿਤਾ ਤੋਂ ਨਾ ਥੰਮੀਆਂ ਗਈਆਂ ਤਾਂ ਮਹਾਤਮਾ ਨੇ ਦਿਲਾਸਾ ਦਿੱਤਾ। ਸਾਰਦ ਰੁਕ ਰੁਕ ਕੇ ਬੋਲਦਾ ਰਿਹਾ – ਕਿਸਾਨ ਪੁੱਤਰਾਂ ਨੂੰ ਸੋਦਾਗਰਾਂ ਦੀਆਂ ਗੱਲਾਂ ਵਿਚ ਕਦੀ ਨਹੀਂ ਆਉਣਾ ਚਾਹੀਦਾ। ਅੰਨ ਨਾ ਮਿਲੇ ਤਾਂ ਘਾਹ ਖਾ ਲਵੋ, ਨੰਗੇ ਰਹਿ ਲਵੋ, ਪਰ ਜੇ ਸੌਦਾਗਰਾਂ ਨਾਲ ਵਾਹ ਪੈ ਗਿਆ ਤਾਂ ਨੀਲਕੰਠੀਆਂ ਨਹੀਂ ਰਹਿਣਗੀਆਂ ਕਿਸਾਨਾਂ ਪਾਸ। ਇੰਨੇ ਨੂੰ ਕੁੱਝ ਜਵਾਨ ਵਿਦਿਆਰਥੀ ਉਥੇ ਆ ਗਏ ਜਿਨ੍ਹਾਂ ਨੇ ਜੰਗਲ ਵਿਚ ਆਏ ਨਵੇਂ ਮਹਿਮਾਨਾ ਨੂੰ ਪਾਣੀ ਪਿਲਾਇਆ। ਵਾਤਾਵਰਣ ਸ਼ਾਂਤ ਹੋ ਗਿਆ ਤਾਂ ਰਿਸ਼ੀ ਨੇ ਕਿਹਾ – ''ਮੇਰਾ ਨਾਮ ਗੋਰੋਚਨ ਹੈ ਸਾਰਦ ਪੁੱਤਰ। ਰਿਸ਼ੀ ਅਤੇ ਵਿਦਿਆਰਥੀ ਮੇਰਾ ਆਦਰ ਕਰਦੇ ਹਨ ਪਰ ਮੈਂ ਛੋਟੇ ਬਾਲਕਾਂ ਨੂੰ ਵਿਦਿਆ ਦੇਣੀ ਛੱਡੀ ਹੋਈ ਹੈ। ਤਾਂ ਵੀ, ਮੈਂ ਕਿਸੇ ਹੋਰ ਸਤਿਕਾਰਯੋਗ ਰਿਸ਼ੀ ਪਾਸ ਤੈਨੂੰ ਭੇਜਾਂਗਾ।

ਸਾਰਦ ਨੇ ਕਿਹਾ – ਜਿਵੇਂ ਹਜ਼ਾਰ ਗਾਵਾਂ ਵਿਚੋਂ ਵੱਛਾ ਆਪਣੀ ਮਾਂ ਨੂੰ ਲੱਭ ਲੈਂਦਾ ਹੈ। ਸੈਂਕੜੇ ਦੇਸਾਂ ਅਤੇ ਲੱਖਾਂ ਜੂਨਾਂ ਵਿਚ ਭਾਵੇਂ ਕੋਈ ਜਿੰਨਾ ਮਰਜੀ ਛੁਪਦਾ ਫਿਰੇ ਬਾਬਾ, ਉਸਦੇ ਕਰਮ ਉਸਨੂੰ ਲੱਭ ਲੈਣਗੇ ਇਹ ਕਹਿਕੇ ਸਾਰਦ ਨੇ ਆਪਣਾ ਮੱਥਾ ਗੋਰੋਚਨ ਦੇ ਚਰਨਾ ਉਪਰ ਟਿਕਾ ਦਿੱਤਾ ਤੇ ਕਿਹਾ – ਮੈਂ ਤੁਹਾਨੂੰ ਲੱਭ ਲਿਆ ਹੈ ਮਹਾਰਾਜ। ਮੈਂ ਹੋਰ ਕਿਤੇ ਨਹੀਂ ਜਾਵਾਂਗਾ। ਮੈਂ ਤੁਹਾਡੇ ਤੋਂ ਵਿਦਿਆ ਪ੍ਰਾਪਤ ਕਰਨ ਹਿਤ ਜਨਮ ਲਿਆ ਹੈ ਤੇ ਕੀ ਪਤਾ ਦੇਵਤਿਆਂ ਨੇ ਮੇਰੇ ਲਈ ਹੀ ਸੰਸਾਰ ਵਿਚ ਤੁਹਾਨੂੰ ਭੇਜਿਆ ਹੋਵੇ ਤੇ ਬਾਕੀ ਲੋਕ ਵੈਸੇ ਹੀ ਲਾਭ ਉਠਾ ਰਹੇ ਹੋਣ। ਹੁਣ ਤੁਸੀਂ ਮੇਰੇ ਪੂਜਨੀਕ ਗੁਰੂ ਹੋ ਬਾਬਾ ਜੀ। ਮੈਨੂੰ ਦੀਖਿਆ ਦਿਉ।

ਗੁਰੂ ਗੋਰੋਚਨ ਨੇ ਪਿਤਾ ਨੂੰ ਵਾਪਸ ਤੋਰ ਦਿਤਾ ਤੇ ਸ਼ਿਸ਼ਾਂ ਨੂੰ ਕਿਹਾ, ''ਨਵਾਂ ਆਇਆ ਅਤਿਥੀ ਆਮ ਵਿਦਿਆਰਥੀ ਨਹੀਂ। ਹੁਣੇ ਜਾ ਕੇ ਵਾਮਦੇਵ ਜੀ, ਅਤਰੀ ਜੀ, ਵਿਸ਼ਵਾਮਿੱਤਰ ਜੀ ਤੇ ਗਾਰਗੀ ਜੀ ਨੂੰ ਮਿਲੋ ਤੇ ਪ੍ਰਾਰਥਨਾ ਕਰੋ ਕਿ ਉਹ ਸਾਡੇ ਆਸ਼ਰਮ ਵਿਚ ਚਰਨ ਪਾਉਣ। ਉਨ੍ਹਾਂ ਦੇ ਵਿਦਿਆਰਥੀਆਂ ਨੂੰ ਵੀ ਨਿਮੰਤਰਣ ਦੇਣਾ।''

ਸੰਧਿਆ ਤੱਕ ਸਭ ਆ ਗਏ। ਚਾਰੇ ਪਾਸੇ ਮੰਗਲ ਹੀ ਮੰਗਲ ਸੀ। ਆਪੋ ਆਪਣੇ ਆਸਣਾ ਤੇ ਬੈਠ ਗਏ ਤਾਂ ਗੁਰੂ ਗੋਰੋਚਨ ਬੋਲੇ - ਹੇ ਪੂਜਨੀਕ ਮਹਾਂਰਿਸ਼ੀਓ, ਜਿਨ੍ਹਾਂ ਦੇ ਚਰਨਾ ਦੀ ਧੂੜ ਤਕਦੀਰਾਂ ਬਦਲ ਦੇਵੇ, ਹੇ ਵਿਦਵਤਾ ਦੇ ਪੁੰਜ ਵਿਦਵਾਨੋ ਤੇ ਪਿਆਰੇ ਸਿਖਿਆਰਥੀਓ, ਸਾਡੇ ਪਾਸ ਅੱਜ ਦੂਰ ਦੁਰਾਡੇ ਪਿੰਡ ਦਾ ਇਕ ਅਬੋਧ ਬਾਲਕ ਆਇਆ ਹੈ ਜਿਸਨੇ ਉਸਨੂੰ ਦੇਖ ਲਿਆ ਹੈ ਜਿਸ ਨੂੰ ਦੇਖਣ ਦੀ ਲਾਲਸਾ ਛਾਤੀ ਵਿਚ ਦਬਾਈ ਅਨੇਕ ਮਨੁੱਖ ਸਦਾ ਲਈ ਤੁਰ ਗਏ ਤੇ ਅਨੇਕ ਤੁਰ ਜਾਣਗੇ। ਇਹ ਵਿਦਿਆਰਥੀ ਵਿਸ਼ੇਸ਼ ਹੈ। ਆਓ ਇਸ ਤੋਂ ਕੁੱਝ ਸੁਣੀਏ।''

ਗੋਰੋਚਨ ਨੇ ਸਾਰਦ ਨੂੰ ਆਪਣੇ ਆਸਣ ਦੇ ਨਜ਼ਦੀਕ ਬਿਠਾ ਕੇ ਹੌਲੀ ਦੇ ਕੇ ਕਿਹਾ - ''ਕੁੱਝ ਗੱਲਾਂ ਨੀਲਕੰਠੀ ਬਾਰੇ ਸਾਨੂੰ ਸਭ ਨੂੰ ਦੱਸ ਪੁੱਤਰ।''

ਸਾਰਦ ਨੇ ਕਿਹਾ - ਮੈਂ ਪਿਤਾ ਜੀ ਅੱਗੇ ਵੀ ਬੇਨਤੀ ਕਰ ਚੁਕਾ ਹਾਂ ਮਹਾਰਾਜ ਕਿ ਉਸਦੀ ਗੱਲ ਨਾ ਕਰੋ ਨਾ ਸੁਣੋ। ਉਹ ਸੁੰਦਰਤਾ ਮੇਰੇ ਬੋਲਾਂ ਰਾਹੀਂ ਤੁਹਾਨੂੰ ਉਸ ਤਰ੍ਹਾਂ ਦਿਸ ਨਹੀਂ ਸਕੇਗੀ ਜਿਵੇਂ ਮੈਂ ਦੇਖੀ ਸੀ ਤੇ ਜੇ ਮੈਂ ਉਸਨੂੰ ਉਸੇ ਤਰ੍ਹਾਂ ਨਾ ਦਿਖਾ ਸਕਿਆ ਜੋ ਉਹ ਸੀ ਤਾਂ ਮੇਰੀਆਂ ਅੱਖਾਂ ਦਰਿਆ ਹੋ ਜਾਣਗੀਆਂ। ਅੱਜ ਮੇਰਾ ਪਹਿਲਾ ਦਿਨ ਹੈ ਇਸ ਲਈ ਇਕ ਵੀ ਅਪਸ਼ਗਨ ਨਹੀਂ ਹੋਣਾ ਚਾਹੀਦਾ ਮਹਾਰਾਜ।

ਗਾਰਗੀ ਪੁੱਛਣ ਲੱਗੀ - ਤੂੰ ਆਪਣੀਆਂ ਅੱਖਾਂ ਨਾਲ ਦੇਖਿਆ ਉਸਨੂੰ ਸਾਰਦ? ਜੇ ਹਾਂ ਤਾਂ ਕੀ ਰੰਗ ਰੂਪ ਸੀ ਉਸਦਾ?

ਸਾਰਦ ਨੇ ਕਿਹਾ, ਧੁੱਪ ਵਿੱਚ ਚਮਕਦੀ ਬਰਫਾਨੀ ਹਿਮਾਲਾ ਪਰਬਤ ਲੜੀ ਵਰਗਾ ਸਫ਼ੈਦ ਰੰਗ ਸੀ, ਤੇ ਇਨ੍ਹਾਂ ਪਰਬਤਾਂ ਉਪਰਲੇ ਨਿਰਮਲ ਆਕਾਸ਼ ਜਿਹੀ ਉਸਦੀ ਗਰਦਣ ਸੀ। ਉਸਦੇ ਕਦਮਾਂ ਵਿਚ ਵੀ ਮਹਾਂਸਾਗਰਾਂ ਵਰਗੀ ਨੀਲੱਤਣ ਸੀ। ਬਸ ਹੋਰ ਕੁੱਝ ਨਾ ਪੁੱਛੋ।

ਵਿਸ਼ਵਾਮਿੱਤਰ ਨੇ ਫਿਰ ਪ੍ਰਸ਼ਨ ਕੀਤਾ - ਕੀ ਤੂੰ ਉਸਨੂੰ ਛੁਹਿਆ ਵੀ ਸੀ ਕਦੀ?

ਸਾਰਦ ਨੇ ਕਿਹਾ - ਛੁਹਿਆ ? ਮੈਂ ਹਰ ਰੋਜ ਉਸਦੇ ਗਲ ਨੂੰ ਜਾ ਚੰਬੜਦਾ ਸਾਂ।

ਇਹ ਕਹਿੰਦਿਆਂ ਫਿਰ ਸਾਰਦ ਦੀਆਂ ਅੱਖਾਂ ਭਰ ਆਇਆ ਤਾਂ ਗੋਰੋਚਨ ਨੇ ਸਭ ਨੂੰ ਸ਼ਾਂਤ ਕਰਦਿਆਂ ਕਿਹਾ - ''ਸਾਡੇ ਪਾਸ ਵਿਦਵਤਾ ਹੈ ਪਰ ਨੀਲਕੰਠੀ ਨਹੀਂ। ਤੂੰ ਠੀਕ ਕੀਤਾ ਹੈ ਸਾਰਦ ਜੋ ਇਥੇ ਆਈਆਂ ਹੈਂ। ਅਸੀਂ ਤੈਨੂੰ ਸ਼ਬਦ ਸਿਖਾਵਾਂਗੇ ਤਾਂ ਕਿ ਤੂੰ ਉਸਦਾ ਸੁਹਣਾ ਵਰਣਨ ਕਰੇਂ। ਤੈਨੂੰ ਅਸੀਂ ਸਰੋਦ ਸਿਖਾਂਵਾਂਗੇ ਪਿਆਰੇ ਸਾਰਦ, ਕਦੀ ਕਦੀ ਉਸਦੀ ਮੁਹੱਬਤ ਗਾ ਕੇ ਦੱਸੀ ਜਾਂਦੀ ਹੈ। ਤੂੰ ਛੋਟੀ ਉਮਰ ਵਿਚ ਉਹ ਕੁੱਝ ਦੇਖ ਚੁਕਾ ਹੈਂ ਜਿਸਨੂੰ ਦੇਖਣਾ ਆਮ ਖਾਸ ਦੇ ਵਸ ਦੀ ਗੱਲ ਨਹੀਂ ਹੈ। ਤੂੰ ਸਾਡੇ ਲਈ ਸਤਿਕਾਰਯੋਗ ਹੈਂ ਸਾਰਦ ਪੁੱਤਰ।

ਨੀਲਕੰਠੀ ਇਕ ਘੋੜੀ ਦਾ ਨਾਮ ਸੀ। ਇਸ ਗੱਲ ਦਾ ਪਤਾ ਘੱਟ ਲੋਕਾਂ ਨੂੰ ਹੈ। ਦੇਵਤੇ ਰੂਪ ਵਟਾ ਵਟਾ ਕੇ ਆਪਣੀ ਅਮਰ ਅਨੰਤ ਸੁੰਦਰਤਾ ਪ੍ਰਗਟ ਕਰਕੇ ਕਿਸੇ ਵਿਰਲੇ ਨੂੰ ਨਿਹਾਲ ਕਰਦੇ ਹਨ। ਜਿਸ ਦੀ ਗੱਲ ਛੇੜਨਸਾਰ ਅੱਖਾਂ ਨਮ ਹੋ ਜਾਂਦੀਆਂ ਹਨ, ਉਹ ਸੁੰਦਰਤਾ ਕੇਵਲ ਸਾਰਦ ਦੀ ਕਿਸਮਤ ਵਿਚ ਲਿਖੀ ਗਈ ਸੀ ਹੇ ਸੱਜਨੋ ਤੇ ਵਿਦਿਆਰਥੀਓ। ਆਓ, ਹੁਣ ਸਾਰੇ ਉਸ ਦੇਵਤੇ ਦੀ ਆਰਾਧਨਾ ਕਰੀਏ ਜਿਸ ਨੇ ਇਕ ਵਾਰ ਆਪਣਾ ਨਾਮ ਨੀਲਕੰਠੀ ਰਖਵਾਇਆ ਸੀ।

ਸਾਰਦ ਦੀ ਇਹ ਕਹਾਣੀ ਲਿਖ ਕੇ ਮੈਂ ਆਪਣੇ ਮਿੱਤਰਾਂ ਦੀ ਸਭਾ ਵਿਚ ਸੁਣਾਈ ਤਾਂ ਸੁਧਾਕਰ ਜੀ ਬੋਲੇ - ''ਇਹ ਸੱਚ ਨਹੀਂ। ਇਹ ਕੇਵਲ ਕਹਾਣੀ ਹੈ। ਸਾਰਦ ਕਦੀ ਨਹੀਂ ਹੋਇਆ - ਨਾ ਉਸਦੀ ਨੀਲਕੰਠੀ ਕਦੀ ਹੋਈ। ਇਹ ਸਭ ਮਿਥਿਆ ਹੈ।'' ਪ੍ਰਭਾਕਰ ਜੀ ਬੋਲੇ - ''ਭਾਈਓ ਮਿਥਿਆ-ਪਾਤਰ ਤਾਂ ਅਸੀਂ ਸਾਰੇ ਜਣੇ ਹਾਂ। ਉਹ ਸਾਰਦ ਜਿਸ ਦੀ ਇਕ ਕਹਾਣੀ ਬਣ ਚੁੱਕੀ ਹੈ ਕੀ ਉਹ ਮਿਥਿਆ ਹੈ, ਕਿ ਅਸੀਂ ਮਿਥਿਆ ਹਾਂ ਜਿਨ੍ਹਾਂ ਦੀ ਕੋਈ ਕਹਾਣੀ ਨਾ ਕਦੀ ਬਣੀ ਨਾ ਬਣੇਗੀ।''

ਵੇਦ ਵਿਆਸ ਨੇ ਕਿਹਾ - ਹੇ ਕਥਾਕਾਰ, ਸਾਰਦ ਦੀ ਕਹਾਣੀ ਚੱਲੇਗੀ। ਜਿਹੜੇ ਕਹਿਣਗੇ ਸਾਰਦ ਕਦੀ ਨਹੀਂ ਹੋਇਆ ਉਨ੍ਹਾਂ ਨੂੰ ਕਹੀਂ ਕਿ ਫਿਰ ਸਾਰਦ ਕਦੀ ਨਹੀਂ ਮਰੇਗਾ ਕਿਉਂਕਿ ਜੋ ਜੰਮਦਾ ਨਹੀਂ ਉਹ ਮਰਦਾ ਨਹੀਂ। ਜਿਹੜੇ ਮੰਨਣਗੇ ਕਿ ਸਾਰਦ ਨਾਮ ਦਾ ਇਕ ਕਿਸਾਨ ਪੁੱਤਰ ਕਦੀ ਹੋਇਆ ਸੀ ਉਨ੍ਹਾਂ ਨੂੰ ਕਦੀ-ਕਦਾਈਂ ਨੀਲਕੰਠੀ ਦੀਆਂ ਟੱਪਾਂ ਅਵੱਸ਼ ਸੁਣਾਈ ਦੇਣਗੀਆਂ। ਆਓ ਨੀਲਕੰਠੀ ਦਾ ਨਾਮ ਲੈ ਕੇ ਸ਼ਾਂਤੀ-ਪਾਠ ਕਰੀਏ।